# ਕੋਮਲ ਕਲੀਆਂ

ਅਤੇ

# ਭਾਈ ਬਚਿੱਤਰ ਸਿੰਘ ਦਾ ਯੁੱਧ



ਮੋਖ : ੩-੦੦

---

ਪ੍ਰਕਾਸ਼ਕ : ਸ਼ਿੰਗਾਰਾ ਸਿੰਘ ਕੋਮਲ, ਪਿੰਡ ਵੈਰੋ ਨੰਗਲ ਵਾਲੇ
ਮਕਾਨ ਨੰ: ੭੯੨, ਸੈਕਟਰ ੪੧ ਏ, ਚੰਡੀਗੜ੍ਹ

# ਤੱਤਕਰਾ




ਪਹਿਲੀ ਵਾਰ : 1000 Copies ਦੂਜੀ ਵਾਰ : 1000 Copies ਤੀਜੀ ਵਾਰ : 1000 Copies






# ਵਾਹਿਗੁਰੂ ਆਖਣ ਦਾ ਫ਼ਲ

ਪਿਤਾ ਦਸ਼ਮੇਸ ਦਾ ਦਰਬਾਰ ਲੱਗਿਆ : ਤਾਂ ਸੰਗਤ ਨੂੰ ਸੰਬੋਧਨ ਕੀਤਾ ਅਤੇ ਕਿਹਾ : ਸਿੰਘੋ! ਜਿਹੜਾ ਮੇਰਾ ਸਿੱਖ ਇਕ ਮੰਨ ਇਕ ਚਿੱਤ ਹੋ ਕੇ ਸਤਿਨਾਮ ਵਾਹਿਗੁਰੂ ਆਖ ਦੇਂਦਾ ਹੈ, ਉਸ ਨੂੰ ਉਤਨਾ ਫਲ ਪ੍ਰਾਪਤ ਹੋ ਜਾਂਦਾ ਹੈ, ਜਿੰਨਾ ਅਸੀਂ ਸ੍ਰੀ ਅਖੰਡ ਪਾਠ ਸਾਹਿਬ ਜੀ ਦਾ ਭੋਗ ਪਾਉਂਦੇ ਹਾਂ। ਸਮਾਂ ਆਪਣੀ ਚਾਲੇ ਚਲਦਾ ਰਿਹਾ। ਕੋਈ ਛੇ ਮਹੀਨੇ ਜਾਂ ਸਾਲ ਬਾਅਦ ਫਿਰ ਸੰਬੋਧਨ ਕੀਤਾ ਅਤੇ ਕਿਹਾ ਸਿੰਘੋ! ਕੋਈ ਮੇਰਾ ਸਿੱਖ ਐਸਾ ਹੈ ਕਿ ਮੇਰੇ ਘੋੜੇ ਤੇ ਸਵਾਰ ਹੋਣ ਤੇ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਾਉਣਾ ਇਕ ਬਰਾਬਰ ਹੋ ਜਾਵੇ। ਸਾਧ ਸੰਗਤ ਸੋਚਾਂ ਵਿਚ ਡੁੱਬ ਗਈ। ਇਕ ਸਿੱਖ ਨੇ ਗੱਲ ਵਿਚ ਪੱਲਾ ਪਾ ਕੇ ਕਿਹਾ ਸੱਚੇ ਪਾਤਸ਼ਾਹ, ਇਹ ਸੇਵਾ ਮੈਂ ਕਰ ਸਕਦਾ ਹਾਂ।ਸੰਗਤ ਇਸ ਤੋਂ ਵੀ ਹੈਰਾਨ ਹੋ ਗਈ ਕਿ ਪੰਜ ਪਾਠੀ ਹੁੰਦੇ ਹਨ, ਉਹ ਵਾਰੀ ਵਾਰੀ ਪਾਠ ਕਰਨ ਨਾਲ ਤੀਸਰੇ ਦਿਨ ਭੋਗ ਪਾਉਂਦੇ ਹਨ। ਦਸ਼ਮੇਸ਼ ਪਿਤਾ ਨੇ ਕਿਹਾ: ਭਾਈ ਸਿੱਖਾ, ਕੱਲ ਨੂੰ ਤਿਆਰੀ ਕਰ ਕੇ ਆ ਜਾਣਾ। ਅਸੀਂ ਨੀਲੇ ਤੇ ਸਵਾਰ ਹੋ ਜਾਵਾਂਗੇ , ਤੂੰ ਅਖੰਡ ਪਾਠ ਦਾ ਭੋਗ ਪਾ ਦੇਵੀਂ। ਅਗਲੀ ਸਵੇਰ ਚੜ੍ਹੀ ਤਾਂ ਉਹ ਸਿੱਖ ਨਿਤਨੇਮ ਕਰਕੇ ਅਰਦਾਸਾ ਸੋਧ ਕੇ ਦਰਬਾਰ ਵਿੱਚ ਆ ਗਿਆ। ਉਧਰ ਦਸ਼ਮੇਸ਼ ਪਿਤਾਂ ਦਾ ਘੋੜਾ ਸ਼ਿੰਗਾਰ ਕੇ ਲਿਆਂਦਾ ਗਿਆ। ਪਿਤਾ ਦਸ਼ਮੇਸ਼ ਨੇ ਕਿਹਾ : ਲੈ ਸਿੱਖਾ ਅਤੇ ਅੰਤਰ ਧਿਆਨ ਹੋ ਜਾ। ਉਸ ਸਿੱਖ ਨੇ ਨੇਤਰ ਬੰਦ ਕੀਤੇ, ਉਧਰ ਦਸ਼ਮੇਸ਼ ਪਿਤਾ ਨੇ ਰੱਖਿਆ ਰਕਾਬੇ ਪੈਰ ਅਤੇ ਮਾਰਿਆ ਪਲਾਕਾ ਅਤੇ ਨੀਲੇ ਤੇ ਸਵਾਰ ਹੋ ਗਏ। ਪਿਤਾ ਦਸ਼ਮੇਸ਼ ਨੇ ਕਿਹਾ : ਸਿੱਖਾ ਨੇਤਰ ਖੋਲ੍ਹ, ਅਸੀ ਸਵਾਰ ਹੋ ਗਏ ਹਾਂ। ਉਸ ਸਿੱਖ ਨੇ ਨੇਤਰ ਖੋਲ੍ਹੇ ਅਤੇ ਕਿਹਾ ਸੱਚੇ ਪਾਤਸ਼ਾਹ, ਮੈਂ ਸ੍ਰੀ ਆਖੰਡ ਪਾਠ ਸਾਹਿਬ ਜੀ ਦਾ ਤਿੰਨ ਵਾਰ ਭੋਗ ਪਾ ਚੁੱਕਾ ਹਾਂ। ਸੰਗਤ ਇਸ ਤੋਂ ਵੀ ਹੈਰਾਨ ਹੋ ਗਈ ਕਿ ਪਿਤਾ ਜੀ ਨੇ ਇਕ ਵਾਰੀ ਕਿਹਾ ਸੀ ਤੇ ਇਹ ਤਿੰਨ ਵਾਰੀ ਕਹਿ ਰਿਹਾ ਹੈ। ਉਸ ਸਿੱਖ ਨੇ ਕਿਹਾ ਸੱਚੇ ਪਾਤਸਾਹ! ਆਪ ਜੀ ਦਾ ਫੁਰਮਾਨ ਹੈ ਕਿ ਜਿਹੜਾ ਮੇਰਾ ਸਿੱਖ ਇਕ ਮਨ ਇਕ ਚਿੱਤ ਹੋ ਕੇ ਸਤਿਨਾਮ ਸ੍ਰੀ ਵਾਹਿਗੁਰੂ ਕਹਿ ਦੇਂਦਾ ਹੈ, ਉਸ ਨੂੰ ਉਤਨਾ ਹੀ ਫਲ ਪ੍ਰਾਪਤ ਹੋ ਜਾਦਾਂ ਹੈ ਜਿਤਨਾ ਕਿ ਅਸੀਂ ਸ੍ਰੀ ਅਖੰਡ ਪਾਠ ਸਾਹਿਬ ਜੀ ਦਾ ਭੋਗ ਪਾਉਂਦੇ ਹਾਂ। ਹਰਿ ਭਾਵੇ ਸੋ ਹੋਏ, ਅਸੀਂ ਲੋਕ ਭਰਮਾਂ ਵਹਿਮਾਂ ਵਿੱਚ ਪਏ ਰਹਿੰਦੇ ਹਾਂ। ਅੱਜ ਕੀ ਹੋ ਜਾਣਾ ਹੈ, ਕੱਲ ਕੀ

ਹੋ ਜਾਣਾ। ਜੋ ਕੁਛ ਹੁੰਦਾ ਹੈ ਉਹ ਵਾਹਿਗੁਰੂ ਦੀ ਕੁਦਰਤ ਨਾਲ ਹੀ ਹੋਣਾ ਹੁੰਦਾ ਹੈ। ਪੰਜ ਤੱਤ ਦਾ ਬਣਿਆ ਹੋਇਆ ਇਨਸਾਨ ਕਿਸੇ ਪਾਸੇ ਨਹੀਂ ਲਗਦਾ ਅਤੇ ਨਾ ਹੀ ਵਿਸ਼ਵਾਸ ਹੁੰਦਾ ਹੈ। ਜਦ ਕੋਈ ਇਨਸਾਨ ਮਾੜਾ ਕਰਮ ਕਰਦਾ ਹੈ, ਤਾਂ ਉਸਦੀ ਰੂਹ ਪੁਕਾਰ ਉਠਦੀ ਹੈ: ਐਹ ਇਨਸਾਨ ਤੇਰੇ ਵਾਸਤੇ ਇਹ ਕੰਮ ਮਾੜਾ ਹੈ। ਮੰਨ ਲਿਆ ਇਕ ਇਨਸਾਨ ਚੋਰੀ ਦੀ ਨੀਯਤ ਨਾਲ ਕਿਤੇ ਜਾਂਦਾ ਹੈ। ਉਸ ਦੀ ਰੂਹ ਪੁਕਾਰ ਉਠੀ : ਐਹ ਇਨਸਾਨ ਇਹ ਮਾੜਾ ਕਰਮ ਹੈ। ਝੱਟ ਹੀ ਪੰਜਾਂ ਤੱਤਾਂ ਦਾ ਬਣੇ ਹੋਏ ਇਨਸਾਨ ਉੱਤੇ ਪੰਜਾਂ ਭੂਤਾਂ ਦਾ ਸ਼ਿਕਾਰ ਹੋ ਜਾਂਦਾ ਹੈ। ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਵਿਚ ਆ ਕੇ ਚੋਰੀ ਕਰ ਲੈਂਦਾ ਹੈ, ਚਲੋ ਬਚਿੱਆਂ ਦੇ ਕਪੜੇ ਹੀ ਬਨਣਗੇ। ਉਸ ਦੀ ਰੂਹ ਇਕ ਵਾਰ ਤਾਂ ਪੁਕਾਰ ਉੱਠੀ ਸੀ : ਐਹ ਇਨਸਾਨ ਮਾੜੇ ਕਰਮ ਵਿਚ ਨਾ ਫਸ, ਤੂੰ ਚੋਰ ਬਣ ਜਾਵੇਂਗਾ, ਬਦਨਾਮ ਹੋ ਜਾਵੇਂਗਾ। ਪਰ ਉਹ ਇਨਸਾਨ ਪੰਜਾਂ ਭੂਤਾਂ ਦੇ ਵੱਸ ਪੈ ਹੀ ਗਿਆ। ਇਸ ਲਈ ਸਾਨੂੰ ਵਹਿਮਾਂ ਭਰਮਾਂ ਤੋਂ ਦੂਰ ਰਹਿਣਾ ਚਾਹੀਦਾ ਹੈ। ਜੋ ਕੁਝ ਹੁੰਦਾ ਹੈ, ਉਹ ਲਾਜ਼ਮੀ ਹੋ ਕੇ ਰਹਿੰਦਾ ਹੈ। ਹਰਿ ਭਾਵੈ ਸੋ ਹੋਇ।। ਗੁਰਬਾਨੀ ਵਾਕ ਨੂੰ ਯਾਦ ਰੱਖਣਾ ਚਾਹੀਦਾ ਹੈ। ਵਾਹਿਗੁਰੂ ਦਾ ਸਿਮਰਨ ਕਰਨਾ ਚਾਹੀਦਾ ਹੈ ਅਤੇ ਸ਼ੈਤਾਨ ਦਾ ਭੂਤ ਅੰਦਰ ਦਾਖਲ ਨਹੀਂ ਹੋਣ ਦੇਣਾ ਚਾਹੀਦਾ। ਇਹ ਵਾਹਿਗੁਰੂ ਦੀ ਦਿੱਤੀ ਹੋਈ ਦਾਤ ਸਤਿਨਾਮ ਸ੍ਰੀ ਵਾਹਿਗੁਰੂ ਹੈ।

## ੧ੳ ਵਾਹਿਗੁਰੂ ਜੀ ਦੀ ਫਤਹਿ

ਪਿਆਰੇ ਖਾਲਸਾ ਜੀਓ!

ਮਨੁੱਖੀ ਜੀਵ ਨੂੰ ਪ੍ਰਮਾਤਮਾ ਦਾ ਦਰਜਾ ਵੀ ਗੁਰੂ ਨਾਨਕ ਦੇਵ ਜੀ ਮਾਹਾਰਾਜ ਨੇ ਦਿੱਤਾ ਹੈ। ਇਸਤਰੀ ਜਾਤੀ ਨੂੰ ਵੀ ਬਰਾਬਰ ਦੀ ਕੁਰਸੀ ਦੇਣਾ ਵੀ ਬਾਬੇ ਨਾਨਕ ਦੀ ਬਖ਼ਸ਼ਿਸ਼ ਸੀ। ਇਸ ਤੋਂ ਪਹਿਲਾਂ ਮਨੁੱਖੀ ਜੀਵ ਇਸ ਧਰਤੀ ਤੇ ਅਇਆ, ਤਿਹਾ ਨਾ ਆਇਆ ਹੀ ਸਮਝਿਆ ਜਾਂਦਾ ਸੀ। ਰਹੇਲ ਖੰਡ ਦੀ ਯਾਤਰਾ ਵਿਚ ਦਾਤਾ ਆਪ ਵਿਕ ਗਿਆ। ਬਾਲਾ ਮਰਦਾਨਾ ਵੀ ਵਿਕ ਗਿਆ। ਉਸ ਵਕਤ ਪਾਣੀ ਨਾ ਮਿਲਿਆ ਜਿਥੇ ਰੱਬ ਵਿਕ ਗਿਆ ਬਾਕੀ ਕੀ ਰਿਹਾ। ਇਨਸਾਨ ਨੂੰ ਭੇਡਾਂ ਬਕਰੀਆਂ ਦੀ ਤਰ੍ਹਾਂ ਵੇਚਿਆ ਜਾਂਦਾ ਸੀ। ਉਹ ਮਨੁੱਖੀ ਜੀਵ ਜੇਹੜਾ ੨੪ ਘੰਟੇ ਅੰਦਰ ੨੩੭੩੫ ਸੁਆਸ ਲੈਂਦਾ ਹੈ। ਜੇ ੧੦੦੦ ਸੁਆਸ ਉਸ ਅਕਾਲ ਪੁਰਖ ਦੇ ਨਾਮ ਦਾ ਲਿਆ ਜਾਵੇ, ਤਾਂ ਵੀ ਮਨੁੱਖੀ ਜੀਵ ਦਾ ਜਨਮ ਸਫਲ ਹੋ ਸਕਦਾ

ਹੈ। ਸਾਸਿ ਸਾਸਿ ਸਿਮਰਹੁ ਗੋਬਿੰਦ ਮਨ ਅੰਤਰ ਕੀ ਉਤਰੈ ਚਿੰਦ।। ਹਰ ਮਨੁੱਖੀ ਜੀਵ ਦੀ ਦੇਹ ਉਪਰ ੭੨ ਕਰੋੜ ਰੋਮ ਹਨ ਅਤੇ ੧੪੮੪ ਹੱਡੀਆਂ ਨਾੜੀਆਂ ਹਨ ਅਤੇ ੯੮੪ ਰੋਗ ਲਗਦੇ ਹਨ। ਸਾਰੇ ਰੋਗਾ ਦਾ ਦੁਆ ਦਾਰੂ ਜਾ ਵੱਡਾ ਡਾਕਟਰ ਇਕ ਬਾਣੀ ਹੀ ਹੈ।

## ਇਨਸਾਨ ਕੀ ਬੰਧਨਾਂ

### ਝੋਕ

ਨਾਨਕ ਗੁਰੂ ਜੇ ਕੀਤੀ ਪ੍ਰਤਿਪਾਲ ਜੀ,
ਲਹਿਣਾ ਵੀ ਸੇਵਾ ਕਰਕੇ ਹੋ ਗਿਆ ਨਿਹਾਲ ਜੀ,
ਅਮਰਦਾਸ ਗੁਰੂ ਹੋਇਆ ਦਿਆਲ ਜੀ,
ਰਾਮ ਦਾਸ ਗੁਰੂ ਹਮਰੇ ਕਾਰਜ ਸੁਧਾਰ ਜੀ,
ਬਾਣੀ ਦੇ ਬਾਨੀ ਅਰਜਨ, ਕਰਨ ਸਤਿਕਾਰ ਜੀ।
ਵਾਹਿਗੁਰੂ ਭਰੋਸਾ ਤੇਰਾ, ਜਪਣਾ ਹਰ ਵਾਰ ਜੀ।
ਵਾਹਿਗੁਰੂ ਭਰੋਸਾ ਤੇਰਾ,...............................

ਮੀਰੀ ਪੀਰੀ ਦੇ ਮਾਲਕ ਹਰ ਗੋਬਿੰਦ ਨੇ,
ਹਰਿ ਰਾਏ, ਹਰਿ ਕ੍ਰਿਸ਼ਨ ਪੂਰਨ ਬਖਸ਼ਿੰਦ ਨੇ।
ਤੇਗ ਬਹਾਦਰ ਕਰਦੇ ਜੰਞੂ ਪਸੰਦ ਨੇ।
ਗਿਦੜਾਂ ਤੋਂ ਸ਼ੇਰ ਬਣਾਕੇ, ਦਸਮ ਫੁਰਮਾਂਦੇ ਨੇ
ਗਰੰਥ ਨੂੰ ਗੁਰੂ ਮੰਨਣਾ, ਕੋਮਲ ਸਿਖੀ ਦਰਬਾਰ ਹੈ।
ਵਾਹਿਗੁਰੂ ਭਰੋਸਾ ਤੇਰਾ ਜਪਣਾ ਹਰ ਵਾਰ ਹੈ।
ਵਾਹਿਗੁਰੂ ਭਰੋਸਾ ਤੇਰਾ...............................

ਕਈ ਵਾਰ ਅਸੀਂ ਸੋਚਦੇ ਹਾਂ ਕਿ ਬੜੀ ਉਮਰ ਪਈ ਹੈ ਨਾਮ ਜਪਣ ਦੀ। ਸਤਿਯੁਗ ਵਿਚ ਇਨਸਾਨ ਦੀ ਉਮਰ ਇਕ ਲੱਖ ਸਾਲ ਸੀ, ਦੁਆਪਰ ਵਿਚ ੧੦੦੦੦ ਸਾਲ ਰਹਿ ਗਈ। ਅੰਤ ਤਰੇਤੇ ਯੁਗ ਵਿਚ ੧੦੦੦ ਸਾਲ ਹੋ ਗਈ। ਕਲਯੁਗ ਵਿਚ ੧੦੦ ਸਾਲ ਦਾ ਕੋਈ ਵਿਰਲਾ ਪੁਰਖ ਹੀ ਹੁੰਦਾ ਹੈ। ਜੱਗ ਮੇਂ ਉਤਮ ਕਾਢੀਐ ਵਿਰਲੇ ਕੇਈ ਕੇਇ।। ਔਸਤ ਉਮਰ ਹਰ ਇਕ ਦੇ ਪਲੇ ੬੦

ਸਾਲ ਪੈਂਦੀ ਹੈ। ਇਕ ਸਾਲ ਤੋਂ ੧੮ ਸਾਲ ਤੱਕ ਸਕੂਲ ਕਾਲਿਜ ਜਾਂ ਡੰਗਰ ਚਾਰ ਕੇ ਗੁਜ਼ਾਰ ਲਏ। ਫਿਰ ਸਾਦੀ ਹੋ ਗਈ। ਪਰ ਇਥੇ ਇਕ ਗੱਲ ਹੋਰ ਵੀ ਕਹਿਣੀ ਹੈ ਕਿ ੨੪ ਘੰਟੇ ਅੰਦਰ ਤਾਂ ਅਸੀਂ ੧੨ ਘੰਟੇ ਰਾਤ ਨੂੰ ਸੌਂ ਕੇ ਗੁਜ਼ਾਰ ਲੈਂਦੇ ਹਾਂ, ਉਮਰ ਰਹਿ ਗਈ ੩੦ ਸਾਲ। ਵੀਹ ਸਾਲ ਬਚਪਨ ਵਿਚ ਪੂਰੇ ਹੋ ਗਏ, ੧੦ ਸਾਲ ਜੁਆਨੀ ਦੇ ਨਸ਼ੇ ਵਿਚ ਗੁਜ਼ਾਰ ਲਏ। ਉਮਰ ਮੁੱਕ ਗਈ ਨਾਮ ਕਦੋਂ ਜਪਣਾ ਹੋਇਆ।

## ਨਸੀਹਤ ਬੰਦੇ ਨੂੰ

ਤਰਜ : ਹਾੜ ਵੀ ਲੰਘਿਆ, ਸਾਉਣ ਵੀ ਲੰਘਿਆ,
ਲੰਘ ਗਈਆਂ ਬਰਸਾਤਾਂ , ਵੇ ਤੂੰ ਨਾ ਆਇਉਂ

ਦਿਨ ਵੀ ਲੰਘਿਆ, ਰਾਤ ਵੀ ਲੰਘ ਗਈ, ਘਰ ਦਿਆਂ ਧੰਦਿਆਂ ਪੱਟਿਆ ਈ
ਤੂੰ ਬੰਦਿਆ, ਉਏ ਨਾਮ ਨਾ ਕਦੀ ਜਪਿਆ ਈ, ਤੂੰ ਬੰਦਿਆ ਉਇ।
ਇਸ ਦੁਨੀਆਂ ਤੇ ਆ ਕੇ ਬੰਦਿਆ, ਪਾਏ ਈ ਬੜੇ ਪਥਾੜੇ ਉਇ
ਚਾਲੀ ਸੰਖ ਕਾਰੂ ਨੇ ਜੋੜੇ, ਆਖਿਰ ਹੱਥ ਸੀ ਝਾੜੇ ਉਇ।
ਦੁਨੀਆਂ ਦੁੱਖਾਂ ਦਾ ਘਰ ਤਕਿਆ, ਕਾਲਜਾ ਮੇਰਾ ਫਟਿਆ ਈ।
ਤੂੰ ਬੰਦਿਆ, ਉਏ ............................

ਮੇਰੀ ਮੇਰੀ ਕਰਦਾ ਫਿਰਦਾ, ਕੀ ਏ ਦੁਨੀਆਂ ਤੇਰੀ ਉਇ।
ਸਾਢੇ ਤਿੰਨ ਹੱਥ ਤੇਰੀ ਸੀਮਾ, ਛਡਦੇ ਹੇਰਾ ਫੇਰੀ ਉਇ।
ਬੌਰਾ ਹੋ ਗਿਆ ਪਿਆਰ ਦਾ ਕੂੜ ਕਤੇ ਨਾ ਸੁਟਿਆ ਈ ਤੂੰ ਬੰਦਿਆ ਉਏ ............
ਕੌਮਲਾ, ਤੇਰੇ ਤੇ ਵੀ ਅੜਿਆ ਕਾਲ ਨੇ ਇਕ ਦਿਨ ਆਉਣਾ ਏ।
ਵੇ ਕੋਲ ਹੋਣਗੇ ਧੀਆਂ ਪੁਤਰ, ਤੈਨੂੰ ਨਾਂ ਕਿਸੇ ਛੁਡਾਉਣਾ ਈ।
ਤੂੰ ਦੇਖ ਲਈ ਦਿਲ ਲਾ ਕੇ ਕੀ ਖਟਿਆ ਈ।
ਤੂੰ ਬੰਦਿਆ, ਉਏ .............................



# ਭਾਈ ਬਚਿੱਤਰ ਸਿੰਘ ਦਾ ਯੁੱਧ

ਪਤਝੜ ਦੀ ਰੁੱਤ ਆਈ ਹੋਈ ਸੀ। ਫੁਲਵਾੜੀ ਦੀ ਡਲਕ ਅਤੇ ਮਹਿਕ ਨਰਮ ਪਈ ਹੋਈ ਸੀ ਅਤੇ ਅਨੰਦ ਪੁਰ ਦੇ ਕਿਲੇ ਤੇ ਘੇਰਾ ਪਹਾੜੀ ਰਾਜਿਆਂ ਅਤੇ ਤੁਰਕਾਂ ਪਾਇਆ ਹੋਇਆ ਸੀ। ਗੜ੍ਹ ਨਹੀਂ ਸੀ ਟੁੱਟਿਆ। ਆਖਿਰ ਇਕ ਖੂਨੀ ਹਾਥੀ ਲੈ ਕੇ, ਮਣਾ ਮੂੰਹੀ ਸ਼ਰਾਬ ਭੰਗ ਖੁਆ ਕੇ ਮੱਥੇ ਤੇ ਲੋਹੇ ਦੇ ਤਵੇ ਬੰਨ ਕੇ ਕਿਲੇ ਦੇ ਦਰਵਾਜ਼ੇ ਨੂੰ ਟੱਕਰ ਲੁਆਉਣੀ ਸੀ। ਸੋ, ਇਸ ਤਰ੍ਹਾਂ ਸਲਾਹਾਂ ਕਰਦੇ ਹਨ।

## ਤਰਜ਼ ਮਾਹੀਆ

ਆਉ ਮਤਾ ਵੀ ਪਕਾ ਲਈਏ,
ਗੜ੍ਹ ਸੀ ਆਨੰਦ ਪੁਰ ਦਾ, ਅਸੀ ਰਲ ਕੇ ਢਾਹ ਦੇਈਏ।
ਖੂਨੀ ਹਾਥੀ ਮੰਗਾਂਦੇ ਨੇ,
ਮਥੇ ਉਤੇ ਤਵੇ ਬੰਨ ਕੇ, ਭੰਗ ਵੀ ਖੁਆਂਦੇ ਨੇ।
ਤੇਗਾਂ ਸੁੰਡ ਤੇ ਬੰਨਦੇ ਨੇ,
ਹਿਕਦੇ ਨੇ ਕਿਲੇ ਵੱਲ ਨੂੰ, ਤੁਰਕ ਕੀ ਪਏ ਕਰਦੇ ਨੇ।
ਤੁਰਕ ਬਹੁਤ ਹੀ ਜਾਂ ਪਏ ਕਾਹਲੇ,
ਹਿਕਦੇ ਨੇ ਕਿਲੇ ਵੱਲ ਨੂੰ,ਪਿਛੋਂ ਬਰਛਿਆਂ ਵਾਲੇ।
ਕੌਮ ਲਈ ਹੜ੍ਹ ਹੋ ਜਾਂਦਾ,
ਇੱਕਲਾ ਹੀ ਸਿੰਘ ਫਤਿਹ ਪਾ ਜਾਂਦਾ।

ਜਦ ਏਸ ਸਾਰੀ ਵਿਉਂਤ ਦਾ ਪਤਾ ਸਭ ਤੋਂ ਪਹਿਲਾਂ ਦੁਨੀ ਚੰਦ ਮਸੰਦ ਨੂੰ ਲੱਗਿਆ ਅਤੇ ਉਸਨੇ ਗੁਰਦੇਵ ਪਿਤਾ ਨੂੰ ਦੱਸਿਆ, ਤਾਂ ਕਿਹਾ ਕਿ ਕੱਲ ਨੂੰ ਖੂਨੀ ਹਾਥੀ ਜਿਸਦੇ ਮੱਥੇ ਤੇ ਤਵੇ ਬੰਨੇ ਹਨ, ਸੁੰਡ ਉਤੋਂ ਤੇਗਾਂ ਬੰਨੀਆਂ ਹਨ, ਮਣਾ ਮੂੰਹੀ ਸ਼ਰਾਬ ਤੇ ਭੰਗ ਖੁਆਈ ਹੈ, ਉਸ ਨੇ ਕਿਲਾ ਤੋੜ ਦੇਣਾ ਹੈ। ਸਾਨੂੰ ਕੋਈ ਚਾਰਾ ਕਰਨਾ ਚਾਹੀਦਾ ਹੈ।

ਗੁਰਦੇਵ ਪਿਤਾ ਫੁਰਮਾਉਣ ਲੱਗੇ : ਦੁਨੀ ਚੰਦ ਤੇਰਾ ਸਰੀਰ ਵਾਹਵਾ ਮੋਟਾ ਤਾਜ਼ਾ ਹੈ। ਤੂੰ ਖੂਨੀ ਹਾਥੀ ਦਾ ਮੁਕਾਬਲਾ ਕਰ ਸਕਦਾ ਹੈਂ। ਦੁਨੀ ਚੰਦ ਇਉਂ ਫਰਿਆਦੀ ਹੋਇਆ :

# ਸਾਕਾ ਢਾਡੀ

ਦੁਨੀ ਚੰਦ ਮਸੰਦਾ ਇਉਂ ਅਰਜ਼ ਗੁਜ਼ਾਰੇ।
ਖੂਨੀ ਹਾਥੀ ਆ ਰਿਹਾ, ਕੀ ਕਰਨੇ ਚਾਰੇ।
ਮੇਰਾ ਦਿਲ ਵੇਖ ਕੇ ਕੰਬਿਆ, ਕੌਣ ਦੁੱਖ ਸਹਾਰੇ।
ਲੱਖਾਂ ਤੁਰਕ ਪਾਪੀ ਆ ਗਏ, ਉਹ ਯੋਧੇ ਭਾਰੇ।
ਹੜ੍ਹ ਵਾਂਗੂੰ ਚੜ੍ਹਕੇ ਆ ਗਏ, ਅਸੀਂ ਜਾਵਾਂਗੇ ਮਾਰੇ।
ਕੋਮਲ ਆਖਿਆ ਸਤਿਗੁਰਾਂ, ਲੱਖਾਂ ਜੀਵ ਨੇ ਤਾਰੇ।

ਜਦੋਂ ਇਹ ਗਲ ਗੁਰਦੇਵ ਜੀ ਨੇ ਕਹੀ ਕਿ ਸਫੇਦ ਹਾਥੀ ਵਰਗਾ ਤੇਰਾ ਸਰੀਰ ਹੈ, ਤਿਆਰੀ ਕਰੋ, ਕਮਰ-ਕੱਸਾ ਕਰੋ। ਅਗੋਂ ਬੋਲਿਆ : ਮੈਂ ਹੀ ਤੈਨੂੰ ਲੱਭਾ ਹਾਂ ਪਹਿਲਾ ਮੁਰੀਦ, ਕੁਛ ਤਾਂ ਤੇਲ ਪਾ ਕੇ ਸਾੜ ਦਿੱਤੇ ਆਪ ਜੀ ਦੇ ਬਾਬਾ ਜੀ ਸ੍ਰੀ ਗੁਰੂ ਹਰਗੋਬਿੰਦ ਜੀ ਮਾਹਾਰਾਜ ਜੀ ਨੇ। ਕਹਿੰਦਾ ਹਾਂ ਕਿ ਮੈਨੂੰ ਹਾਥੀ ਕੋਲੋਂ ਪੜਵਾਉਣਾ ਚਾਹੁੰਦੇ ਹੋ? ਤੁਹਾਡੇ ਦਰਬਾਰ ਵਿਚ ਭਾਈ ਬਚਿੱਤਰ ਸਿੰਘ ਹੈ, ਹੋਰ ਯੋਧੇ ਹਨ। ਮੈਂ ਨਿਮਾਣਾ ਟਾਕਰਾ ਨਹੀਂ ਕਰ ਸਕਦਾ। ਆਖਿਰਕਾਰ ਕੰਧ ਤੋਂ ਰੱਸੇ ਲਮਕਾ ਕੇ ਰਾਤੋ-ਰਾਤ ਭੱਜਿਆ, ਪਰ ਭਾਰ ਜ਼ਿਆਦਾ ਹੋਣ ਕਰਕੇ ਰੱਸੇ ਟੁੱਟ ਗਏ ਅਤੇ ਲੰਗੜਾਂਦਾ, ਦੁੱਖ ਸਹਾਰਦਾ ਘਰ ਪੁੱਜਿਆ।

*ਤਰਜ਼: ਅਜੇ ਤੀਕ ਨਾ ਬਿਉਪਾਰੀ ਆਏ*
*ਨੀ ਬਾਗਾਂ ਦੇ ਅੰਬ ਪੱਕ ਗਏ*

ਮਸੰਦ ਨਸਿਆ ਸੀ ਜਾਨ ਬਚਾ ਕੇ,
ਦੁੱਖੀ ਹੋ ਕੇ ਘਰ ਪੁਜਿੱਆ
ਉਤਰਿਆ ਸੀ ਉਹ ਰੱਸੇ ਲਮਕਾ ਕੇ
ਰੱਸੇ ਟੁੱਟ ਗਏ ਤੇ ਡਿੱਗਾ ਪਟਕਾਕੇ
ਦੁਖ ਦੱਸੇਗਾ ਘਰ ਉਹ ਜਾ ਕੇ
ਦੁਖੀ ਹੋ ਕੇ .........................
ਲਤ ਸੀ ਕਹਿੰਦੇ ਬਹੁਤੀ ਲੰਘੜਾਈ
ਜਾਨ ਬਚਾਈ ਤੇ ਪਾ ਲਈ ਫਾਹੀ।
ਉਸ ਗੁਰਾਂ ਤੋ ਮੁੱਖ ਭੁਆਂ ਕੇ
ਦੁਖੀ ਹੋ ਕੇ ..............................

ਡਿਗਦਾ ਢਹਿੰਦਾ ਘਰ ਨੂੰ ਜਾਵੇ,
ਦਰਦ ਦੁੱਖਾਂ ਦਾ ਝਲਿਆ ਨਾ ਜਾਵੇ।
ਕੋਮਲ ਜੀ, ਰੋਂਦਾ ਸੀ ਘਰ ਜੀਆਂ ਨੂੰ ਰਵਾ ਕੇ,
ਦੁਖੀ ਹੋ ਕੇ ......................

ਸਰੀਰ ਦੇ ਦੁੱਖੜੇ ਸਹਾਰਦਾ, ਗੁਰਾਂ ਤੋਂ ਬੇਮੁੱਖ ਹੋ ਕੇ ਦੁਨੀ ਚੰਦ ਮਸੰਦ ਹਰਨ ਹੋ ਗਿਆ। ਜਦ ਸਿੰਘਾਂ ਨੇ ਦਾਤਾਰ ਪਾਤਸ਼ਾਹ ਨੂੰ ਖ਼ਬਰ ਦਿੱਤੀ ਕਿ ਦੁਨੀ ਚੰਦ ਹਰਨ ਹੋ ਗਿਆ, ਇਹ ਮਸੰਦ ਗੁਰਾਂ ਨੂੰ ਕੰਡ ਵਖਾ ਕੇ ਨੱਸ ਗਿਆ। ਕੁਝ ਅਰਸੇ ਬਾਅਦ ਅੰਮ੍ਰਿਤਸਰ ਵਿਚ ਪਾਪੀ ਸੱਪ ਲੱੜ ਕੇ ਮਰਿਆ। ਸਾਹਿਬਾਂ ਨੇ ਫ਼ੁਰਮਾਇਆ ਦੁਨੀ ਚੰਦ ਗਿਆ, ਤਾਂ ਕੋਈ ਪ੍ਰਵਾਹ ਨਹੀਂ। ਸਾਡਾ ਭਾਈ ਬਚਿੱਤਰ ਸਿੰਘ , ਖ਼ੂਨੀ ਹਾਥੀ ਦਾ ਮੁਕਾਬਲਾ ਕਰੇਗਾ। ਜਦ ਦਾਤਾਰ ਪਾਤਸ਼ਾਹ ਦੀ ਨਜ਼ਰ ਭਾਈ ਬਚਿੱਤਰ ਸਿੰਘ ਤੇ ਪਈ, ਤਾਂ ਭਾਈ ਬਚਿੱਤਰ ਸਿੰਘ ਨੂੰ ਇਉਂ ਲੱਗਾ ਜਿਵੇਂ ਬਿਜਲੀ ਦਾ ਕਰੰਟ ਆ ਜਾਂਦਾ ਹੈ। ਉਸ ਦੇ ਡੌਲੇ ਫਰਕਣ ਲਗ ਪਏ। ਜ਼ਬਾਨ ਕਾਹਲੀ ਕਾਹਲੀ ਸਤਿ ਸ੍ਰੀ ਆਕਾਲ ਦੇ ਜੈਕਾਰੇ ਬੁਲਾਂਦੀ ਹੋਈ, ਸਿੰਘ ਤਿਆਰੀ ਕਰਦਾ ਹੈ।

*ਤਰਜ਼ ਰਲ ਮਿਲ ਖੇਤਾਂ ਦੇ ਵਿਚ ਚੱਲੀਆਂ ਜੱਟੀਆਂ ਦੇਸ਼ ਪੰਜਾਬ ਦੀਆਂ*

ਯੋਧਾ ਸੂਰਾ ਜੰਗ ਨੂੰ ਚਲਿਆ,
ਗਭਰੂ ਦੇਸ਼ ਪੰਜਾਬ ਦਾ।
ਵਾਹ ਯੋਧਾ, ਉਹ ਸੂਰਾ ਬਲਕਾਰੀ ਦੇਸ਼ ਪੰਜਾਬ ਦਾ
ਵਾਹ ਯੋਧਾ ..................................
ਹੱਥ ਵਿਚ ਬਰਛਾ ਫੜਿਆ ਸੀ ਜਦ ਦੂਣੀ ਤਾਕਤ ਹੋਈ
ਹੱਥ ਬੰਨ ਕੇ ਗੁਰਾਂ ਅੱਗੇ, ਕਰਦਾ ਉਹ ਅਰਜ਼ੋਈ।
ਸੋਹਣਾ ਗਭਰੂ, ਇੰਝ ਪਿਆ ਚਮਕੇ,
ਜਿਉਂ ਸੋਹਣਾ ਫ਼ੁੱਲ ਗੁਲਾਬ ਦਾ।
ਵਾਹ ਯੋਧਾ ...........................
ਬਲੀ ਭੀਮ ਨੇ ਸੁਰਗੋਂ ਤਕਿਆ,

ਹੋਰ ਇਕ ਵੀਰ ਸੁਹੇਲਾ।
ਅੱਖਾਂ ਸਾਂਵੇ ਲਿਆਵਣ ਲੱਗਾ
ਉਹ ਮਹਾਂਭਾਰਤ ਦਾ ਵੇਲਾ।
ਡੌਲੇ ਉਸਦੇ ਇੰਝ ਪਏ ਫਰਕਣ,
ਜਿਵੇਂ ਮਛਲੀ ਡੌਲਾ ਢਾਬ ਦਾ
ਵਾਹ ਯੋਧਾ .............................
ਸਿੱਖੀ ਸਬਕ ਨਿਭਾਵਣ ਖਾਤਰ,
ਜੰਗ ਵਿੱਚ ਸੂਰਾ ਆਇਆ।
ਮਾਰਕੇ ਬਰਛਾ ਹਾਥੀ ਤਾਈਂ
ਤੁਰਕਾਂ ਵਲ ਭਜਾਇਆ।
ਕਾਰਜ ਪੂਰਾ ਹੋਇਆ ਕੋਮਲ, ਜਿਵੇਂ ਕਾਰਜ ਹੋਇਆ ਸੁਹਾਗਦਾ
ਵਾਹ ਯੋਧਾ .............................

ਫੇਰ ਕੀ ਸੀ? ਧੌਂਸਿਆ ਅਤੇ ਨਗਾਰਿਆਂ ਤੇ ਚੋਟਾਂ ਪਈਆਂ। ਇਕ ਪਾਸੇ ਯਾ ਅਲੀ ਦੇ ਨਾਹਰੇ ਅਤੇ ਦੂਜੇ ਪਾਸਿਉਂ ਸਤਿ ਸ੍ਰੀ ਆਕਾਲ ਦਿਆਂ ਜੈਕਾਰਿਆਂ ਨੇ ਆਸਮਾਨ ਗੂੰਜਾ ਦਿੱਤਾ।

## ਵਾਰ ਢਾਡੀ

ਜਦੋਂ ਚੀਂਗੜ-ਬੋਟ ਸੀ ਚੜ੍ਹ ਪਿਆ,
ਕਈ ਲੱਖ ਤੇ ਕਰੋੜ ਹਜ਼ਾਰੀ।
ਤੇਗਾਂ ਬਰਛੀਆਂ ਦੀ ਲੋਅ ਚਮਕੇ,
ਜਿਵੇਂ ਚੰਦ ਦੀ ਮਹਿਕ ਨਿਆਰੀ।
ਹੁਣ ਤੁਰਕ ਪਹਾੜੀ ਰਾਜਿਆਂ,
ਆਪੋ ਵਿਚ ਦੀ ਟੁਟਣੀ ਯਾਰੀ।
ਉਧਰ ਸਤਿਗੁਰਾਂ ਆਖਿਆ,
ਸਿੰਘਾ! ਕਰ ਲਏ ਜੰਗ ਦੀ ਤਿਆਰੀ।
ਸਿੰਘ ਘੋੜੇ ਚੜ੍ਹ ਕੇ ਆ ਗਿਆ,
ਖੂਨੀ ਹਾਥੀ ਦੀ ਭੁਗਤ ਸਵਾਰੀ।
ਤੁਰਕ ਖੇਰੂੰ ਖੇਰੂੰ ਹੋ ਗਏ,

ਇਕ ਦੂਜੇ ਦੇ ਡਿੱਗੇ ਮੂੰਹ ਭਾਰੀ।
ਹਾਥੀ ਤੁਰਕਾਂ ਨੂੰ ਇਉਂ ਵਡਦਾ,
ਖ਼ੂਨ ਚੌਲਿਆ ਵਾਂਗ ਝਲਾਰੀ।
ਇਕ ਦੂਜੇ ਨੂੰ ਦੱਬੀ ਜਾਣ ਨਸ ਕੇ,
ਕਈ ਮਰ ਗਏ ਮੰਗਦੇ ਪਾਣੀ।
ਹੁਣ ਵੇਖੀਏ ਕੋਮਲ ਜੀ ਕੀ ਹੌਂਵਦਾ
ਦੱਸੀ ਅੱਗੇ ਹਕੀਕਤ ਸਾਰੀ।

ਜਿਸ ਵੇਲੇ ਭਾਈ ਬਚਿੱਤਰ ਸਿੰਘ ਕਿਲੇ ਵਿਚੋਂ ਨਿਕਲਿਆ ਅਤੇ ਘੋੜੇ ਨੂੰ ਬਿਜਲੀ ਵਾਂਗ ਨਚਾਇਆ। ਸ਼ੇਰ ਵਾਂਗੂੰ ਭਬਕਿਆ ਅਤੇ ਅਗਲੇ ਪੌੜ ਚੁੱਕੇ। ਸਿੰਘ ਨੇ ਰਕਾਬੇ ਪੈਰ ਰਖਕੇ ਬਾਜੂ-ਬਲ ਨਾਲ ਬਰਛਾ ਹਾਥੀ ਦੇ ਮੱਥੇ ਵਿਚ ਮਾਰਿਆ। ਹਾਥੀ ਦੇ ਮੱਥੇ ਦਾ ਲੋਹਾ ਚੀਰ ਕੇ ਕੋਈ ਸਵਾ ਫੁੱਟ ਬਰਛਾ ਅੰਦਰ ਧੱਸ ਗਿਆ। ਹਾਥੀ ਦਾ ਸਾਰਾ ਨਸ਼ਾ ਉਤਰ ਗਿਆ। ਹਾਥੀ ਨੇ ਸ਼ੇਰ ਰੂਪੀ ਸਿੰਘ ਨੂੰ ਤਕਿਆ। ਹਾਥੀ ਚੀਕਾਂ ਮਾਰਦਾ ਹੋਇਆ ਪਿਛਾਂ ਨੂੰ ਦੌੜਿਆ।
ਜੇਹੜੀਆਂ ਤੇਗਾਂ ਸੁੰਡ ਤੇ ਬੰਨੀਆਂ ਸਨ, ਉਹਨਾਂ ਨਾਲ ਤੁਰਕਾਂ ਅਤੇ ਪਹਾੜੀ ਰਾਜਿਆਂ ਨੂੰ ਵੱਢਣਾ ਸ਼ੁਰੂ ਕਰ ਦਿੱਤਾ। ਉਧਰੋਂ ਸਿੰਘਾਂ ਨੇ ਹੱਲਾ ਬੋਲ ਦਿੱਤਾ। ਜਿਹੜਾ ਹਾਥੀ ਕੋਲੋਂ ਬਚਿਆ, ਉਹ ਸਿੰਘਾਂ ਦੀ ਤਲਵਾਰ ਦੀ ਭੇਟ ਹੋ ਗਿਆ। ਜਿਸ ਦਾ ਦਾਅ ਲੱਗਿਆ, ਉਹ ਨੱਸ ਗਿਆ। ਇਉਂ ਪਾਪੀ ਮਰਨ ਲੱਗੇ। ਦੁਨੀ ਚੰਦ ਮਸੰਦ ਗੁਰਾਂ ਤੋਂ ਬੇਮੁੱਖ ਹੋ ਗਿਆ। ਅੰਤ ਮਜ਼ੀਠਾ ਜ਼ਿਲਾ ਅੰਮ੍ਰਿਤਸਰ ਗਹੀਰਾ ਪਾਥੀਆ ਵਿਚ ਸੱਪ ਲੜਨ ਨਾਲ ਮਰਿਆ ਸੀ।

ਅਗਲੇ ਪੌੜ ਜਦ ਚੁੱਕੇ ਸੀ ਘੋੜੇ ਨੇ,
ਬਰਛਾ ਮਾਰ ਕੇ ਮੂੰਹ ਭੁਆ ਦਿੱਤਾ।
ਹਾਥੀ ਨਸ਼ੇ ਵਿਚ ਝੂਮਦਾ ਆ ਰਿਹਾ ਸੀ,
ਸਿੰਘ ਆਉਂਦੇ ਹੀ ਭੜਥੂ ਪਾ ਦਿੱਤਾ।
ਲੋਹਾ ਚੀਰ ਕੇ ਇਕ ਫੁੱਟ ਵਜਿਆ ਸੀ,
ਖ਼ੂਨੀ ਹਾਥੀ ਦਾ ਨਸ਼ਾ ਲੁਹਾ ਦਿੱਤਾ।
ਚੀਕਾਂ ਮਾਰਦਾ ਪਿਛਾਂ ਨੂੰ ਨੌਸਿਆ ਏ,
ਉਹਨੇ ਤੁਰਕਾਂ ਦਾ ਘਾਣ ਮਚਾ ਦਿੱਤਾ।



ਪਾਪੀ ਨਸਦੇ ਵਾਂਗ ਹਰਨਾਂ ਦੇ,
ਸੰਤ ਸਿਪਾਹੀ ਨੇ ਭਾਜੜਾ ਪਾ ਦਿੱਤਾ।
ਪਾਜੀ ਬਣਕੇ ਹੁਣ ਉਹ ਨੱਸਦੇ ਨੇ,
ਇਕ ਦੂਜੇ ਨੂੰ ਥੱਲੇ ਦਬਾ ਦਿੱਤਾ।
ਤਿਤਰ ਬਿਤਰ ਹੁਣ ਉਹ ਹੋ ਗਏ,
ਸਿੰਘਾਂ ਜਿੱਤ ਦਾ ਨਗਾਰਾ ਵਜਾ ਦਿੱਤਾ।
ਫਤਿਹ ਪਾਈ ਸੀ ਜਦ ਸਿੰਘ ਨੇ ਜੀ,
ਕੋਮਲ ਜੀ ਨੇ ਹਾਲ ਸੁਣਾ ਦਿੱਤਾ।

ਫੇਰ ਕੀ ਸੀ? ਖਾਲਸੇ ਦੀ ਜਿੱਤ ਹੋਈ।
ਦਾਤਾਰ ਪਾਤਸ਼ਾਹ ਨੇ ਸਿੰਘ ਨੂੰ ਥਾਪੀ ਦਿੱਤੀ। ਇਹ ਸੀ ਭਾਈ ਬਚਿੱਤਰ ਸਿੰਘ ਦਾ ਯੁੱਧ।

ਭਾਈ ਸਾਹਿਬ, ਨਾਮ ਧਿਆਨ ਧਰ ਕੇ,
ਬੋਲੇ ਸੋ ਨਿਹਾਲ, ਸਤਿ ਸ੍ਰੀ ਆਕਾਲ।

## ਫੁੱਟ ਸੰਬੰਧੀ

*ਤਰਜ਼ : ਸਚ ਬੋਲ ਜ਼ਬਾਨੋਂ ਨੀ,*
*ਅੜੀਏ ਕਿੱਥੇ ਮਿਰਜ਼ਾ ਮੇਰਾ।*

ਏਸ ਫੁੱਟ ਚੰਦਰੀ ਨੇ,
ਵੱਡੇ ਵੱਡੇ ਯੋਧੇ ਮਾਰ ਮੁਕਾਏ।
ਰਾਵਣ ਵਰਗੇ ਯੋਧੇ ਵੀ,
ਘਰ ਦੇ ਭੇਤ ਨੇ ਮਾਰ ਮੁਕਾਏ।
ਕੁਰਛੇਤਰ ਜਾ ਕੇ,
ਮੰਗ ਲਿਆ ਸਰਵਣ ਨੇ ਭਾੜਾ।
ਫੁੱਟ ਚੰਦਰੀ ਮੁਕਾ ਦਿਉ ਜੀ,
ਇਹ ਹੈ ਕੋਮਲ ਜੀ ਦਾ ਹਾੜਾ

ਏਸੇ ਫੁੱਟ ਦੇ ਕਾਰਣ ਹੀ,
ਅੰਗਰੇਜ਼ ਨੇ ਸਦੀ ਰਾਜ ਸੀ ਕੀਤਾ,
ਫੇਰ, ਦੇਸ਼ ਦੀ ਖਾਤਰ ਭਈ,
ਕਈਆਂ ਮੌਤ ਦਾ ਪਿਆਲਾ ਪੀਤਾ।
ਅਠਾਰਾਂ ਕੂਣੀਆਂ ਫੌਜ਼ ਮਰਵਾਈ,
ਐਂਵੇ ਹੋ ਗਿਆ ਭੰਗ ਦਾ ਭਾੜਾ।
ਫੁੱਟ ਚੰਦਰੀ ਨੇ ................................
ਵੱਡੇ ਧਨੀਆਂ ਨੂੰ ਇਹਨੇ ਜੀ,
ਆਖਣ ਖਾਕ ਦੇ ਵਿਚ ਰੁਲਾਇਆ।
ਕੌਰਵ ਪਾਡਵਾਂ ਲੜਦਿਆਂ ਨੂੰ,
ਹਾਏ ਰਤੀ ਤਰਸ ਨਾ ਆਇਆ
ਵਾੜ ਖੇਤ ਨੂੰ ਖਾਵੇ ਨਾ,
ਹੁੰਦਾ ਕਦੇ ਵੀ ਨਹੀਂ ਉਜਾੜਾ।
ਫੁੱਟ ਚੰਦਰੀ ਨੇ ......................
ਸਿਖ ਰਾਜ ਗੁਆ ਦਿੱਤਾ
ਇਹਦੇ ਬੜੇ ਪਥਾੜੇ ਸੀ,
ਜਿੰਦਾਂ ਦਲੀਪ ਦੀ ਦਰਦ ਕਹਾਣੀ,
ਰੱਬ ਕਰੇ ਨਾ ਕਾਰੇ ਜੀ।
ਬਿਗਾਨੀ ਹਕੂਮਤ ਬਦਲੇ ਜੀ,
ਭਗਤ ਸਿੰਘ ਬਣਿਆ ਹੋਣੀ ਦਾ ਲਾੜਾ
ਫੁੱਟ ਚੰਦਰੀ ਨੇ ..................
ਫੁੱਟ ਚੰਦਰੀ ਦਾ ਜਿਸ ਘਰ ਵਿਚ ਵਾਸਾ ਏ,
ਉਹਦੀ ਬੜੀ ਹੈ ਦਰਦ ਕਹਾਣੀ।
ਇਹਨੂੰ ਦੇਸੋਂ ਕਢ ਦਿਉ ਜੀ,
ਇਹ ਬੜੀ ਖਸਮ ਨੂੰ ਖਾਣੀ।
ਲਾਲਾ ਲਾਜਪਤ ਰਾਏ ਵੀ,
ਹੋ ਗਿਆ ਲਾਠੀ ਦਾ ਸੀ ਧਾੜਾ।
ਫੁੱਟ ਚੰਦਰੀ ਨੇ .......................

## ਸ਼ਹੀਦੀ ਗੁਰਦੁਆਰਾ, ਪਿੰਡ ਬੁੜੈਲ, ਯੂ.ਟੀ. ਚੰਡੀਗੜ੍ਹ

*ਇਹ ਜਗਾ ਚੰਡੀਗੜ ਐਡਮਨਿਸਟ੍ਰੇਸ਼ਨ ਨੇ "Acquire" ਕਰ ਲਈ ਹੈ*

### ਰੁਬਾਈਆਂ

ਦੇਸ਼ ਆਜ਼ਾਦ ਕਰਾਉਣ ਦੇ ਲਈ,
ਭੇਸ ਵਟਾਉਣਾ ਪੈ ਜਾਂਦਾ
ਏਸ ਦੇਸ਼ ਦੀ ਖਾਤਰ,
ਕਦੀ ਜੋਗੀ ਬਨਣਾ ਪੈ ਜਾਂਦਾ।
ਏਸ ਦੇਸ਼ ਦੀ ਰੱਖਿਆ ਕਰਨੇ ਨੂੰ,
ਕਦੇ ਸੂਲੀ ਚੜ੍ਹਣਾ ਪੈ ਜਾਂਦਾ।
ਫੇਰ ਦੇਸ਼ ਦੇ ਰੋਗ ਹਟਾਵਣ ਲਈ,
ਕੋਮਲ ਲੜਨਾ ਸੜਨਾ ਪੈ ਜਾਂਦਾ

## ਗੁਰਦੁਆਰਾ ਸਾਹਿਬ ਸੰਤ ਸੇਵਾ ਸੈਕਟਰ ੪੩ ਏ ਚੰਡੀਗੜ੍ਹ

ਏਸ ਧਰਮ ਅਸਥਾਨ ਦੀ ਸੇਵਾ ਭਾਈ ਸਾਹਿਬ ਪੂਰਨ ਸਿੰਘ ਨੇਕ ਸੁਭਾਅ, ਮੇਹਨਤੀ ਅਤੇ ਪੂਰੇ ਗੁਰਸਿੱਖ ਅਸੂਲਾਂ ਵਾਲੇ ਨੇ ਕਮਲ ਹੱਥਾਂ ਨਾਲ ਅਰੰਭ ਕੀਤੀ, ਜਿਹੜੇ ਸੰਤ ਹਰਖੋਵਾਲ ਵਾਲੇ ਬਾਬਾ ਜਵਾਲਾ ਸਿੰਘ (ਜ਼ਿਲਾ ਹੁਸ਼ਿਆਰਪੁਰ) ਦੇ ਸੇਵਕ ਸੰਤ ਪ੍ਰੇਮ ਸਿੰਘ ਡੇਰਾ ਮੋਲਿਆਂ ਦੀ ਮੰਡੀ, ਆਨੰਦਪੁਰ ਸਾਹਿਬ ਦੀ ਪ੍ਰੇਰਨਾ ਨਾਲ ਅਤੇ ਸਾਧ ਸੰਗਤ ਦੀ ਮੇਹਰ ਨਾਲ ਸ਼ੁਰੂ ਹੋਈ। ਸੰਤ ਜਵਾਲਾ ਸਿੰਘ ਜੀ ਦਾ ਡੇਰਾ ਇਸ ਵਕਤ ਸੰਤ ਗੜ ਕਪੂਰਥਲਾ ਰੋਡ ਜਲੰਧਰ ਵਿਖੇ ਹੈ। ਉਸ ਦੀ ਸੇਵਾ ਬਾਬਾ ਦੀਦਾਰ ਸਿੰਘ ਕਰ ਰਹੇ ਹਨ।ਇਸ ਵੇਲੇ ਗੁਰਦੁਆਰਾ ਸਾਹਿਬ ਵਿਖੇ ੫੧ ਫੁੱਟ ਨਿਸ਼ਾਨ ਸਾਹਿਬ ਝੂਲ ਰਿਹਾ ਹੈ। ਗੁਰਦਵਾਰਾ ਸਾਹਿਬ ਦੀ ਇਮਾਰਤ ਅਤੇ ਲੰਗਰ ਹਾਲ ਵੀ ਬਣਵਾਇਆ ਹੈ। ਆਪਣੀ ਰਿਹਾਇਸ਼ ਵੀ ਦਿਨ ਰਾਤ ਲਈ ਇਥੇ ਹੀ ਬਣਵਾਈ ਹੈ।

ਗੁਰਦੁਆਰਾ ਹਾਲ ਵਿਚ ਇਕ ਚੰਦੋਆ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ ਦਾ ਪ੍ਰਕਾਸ਼ ਕੀਤਾ ਹੋਇਆ ਹੈ। ਮੁਖ ਵਾਕ ਲਏ ਜਾਂਦੇ ਹਨ ਅਤੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਜਾਂਦੀਆਂ ਹਨ। ਇਹ ਮੈਂ ਪਹਿਲੀ ਵਾਰ ਦੇਖਿਆ ਹੈ ਜਿਥੇ ਨਾਲ ਹੀ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ

ਜੀ ਦਾ ਮੁੱਖ ਵਾਕ ਲਿਆ ਜਾਂਦਾ ਹੈ। ਪਹਿਲਾ ਹਜ਼ੂਰ ਸਾਹਿਬ (ਸਚਖੰਡ) ਨੰਦੇੜ, ਸ੍ਰੀ ਪਟਨਾ ਸਾਹਿਬ ਵਿਖੇ ਜਾਂ ਗੁਰੂ ਕੀਆ ਲਾਡਲੀਆਂ ਫੌਜਾ ਨਿਹੰਗ ਸਿੰਘਾਂ ਦੇ ਅਸਥਾਨਾਂ ਤੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਮੁਖਵਾਕ ਲਿਆ ਜਾਂਦਾ ਸੀ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਹਾਰਾਜ ਦੀ ਉਚਾਰੀ ਹੋਈ ਬਾਣੀ ਦਸਮ ਗ੍ਰੰਥ ਜਿਸ ਵਿਚ ਅੰਮ੍ਰਿਤ ਸੰਚਾਰ ਦੀਆਂ ਤਿੰਨ ਬਾਣੀਆਂ : ਜਾਪ ਸਾਹਿਬ, ਸਵੱਈਏ ਅਤੇ ਚੌਪਈ ਸਾਹਿਬ ਦਰਜ ਹਨ ਜੋ ਕੌਮ ਤੇ ਧਰਮ ਅਸਥਾਨਾਂ ਤੋਂ ਵਾਂਝਿਆਂ ਰੱਖਿਆ ਜਾ ਰਿਹਾ ਹੈ, ਏਸ ਘਾਟ ਨੂੰ ਪੂਰਾ ਕਰਨ ਲਈ ਗੁਰਦੁਆਰਾ ਚੇਲੇਆਣਾ ਗੁਰਦੁਆਰਾ ਸੰਤ ਸੇਵਾ , ਸੈਕਟਰ ੪੩ ਏ ਰਾਜਧਾਨੀ ਚੰਡੀਗੜ੍ਹ, ਬਾਬਾ ਤੇਜਾ ਸਿੰਘ ਨਿਹੰਗ ਸਿੰਘ ਉਪਰਾਲਾ ਕਰ ਰਹੇ ਹਨ।

ਕੁਝ ਦੂਰੀ ਤੇ, ਇਕ ਗੁਰਦੁਆਰਾ *ਸ਼ਹੀਦੀ ਬਾਗ਼* ਹੈ। ਉਥੇ ਬਾਬਾ ਬਾਜ ਸਿੰਘ ਨੇ ਸ਼ਹੀਦੀ ਪਾਈ ਹੈ। ਏਥੇ ਜੋ ਮਾਤਾਵਾਂ , ਪੁੱਤਰਾਂ ਦੀ ਦਾਤ ਮੰਗਦੀਆਂ ਹਨ, ਉਹਨਾਂ ਨੂੰ ਪੁੱਤਰ ਮਿਲ ਜਾਂਦੇ ਹਨ। ਕਈਆਂ ਦੇ ਦੁੱਖ ਦੂਰ ਹੋ ਗਏ। ਭੂਤ ਪ੍ਰੇਤ ਦਾ ਰੋਗੀ ਹੁੰਦਾ ਹੈ, ਉਹ ਦਸਵੀਂ ਤੇ ਆਉਂਦਾ ਹੀ ਠੀਕ ਹੋ ਜਾਂਦਾ ਹੈ। ਜਿਹਨਾਂ ਬੱਚਿਆਂ ਦੀਆਂ ਜ਼ਬਾਨਾਂ ਨਹੀਂ ਚਲਦੀਆਂ , ਉਹ ਏਥੇ ਮੱਥਾ ਟੇਕ ਕੇ ਤੋਤੇ ਵਾਂਗ ਪਟਾਕਦੇ ਹਨ।

ਇਸ ਸਥਾਨ ਤੇ ਦਸਵੀਂ ਵਾਲੇ ਦਿਨ ਰਾਗੀ ਢਾਡੀ ਬੀਬੀਆਂ ਦੇ ਜੱਥੇ ਕੀਰਤਨ ਕਰਦੇ ਹਨ। ਬਾਬਾ ਜੀ ਉਪਦੇਸ਼ ਦੇਂਦੇ ਹਨ। ਬਾਬਾ ਮਾਨ ਸਿੰਘ ਜੀ ਹਜ਼ੂਰੀ ਗ੍ਰੰਥੀ ਅਤੇ ਕਰਤਾ-ਧਰਤਾ ਹਨ। ਭਾਈ ਗੁਰਮੀਤ ਸਿੰਘ ਜੀ ਕਾਫ਼ੀ ਅਰਸੇ ਤੋਂ ਸੇਵਾ ਕਰ ਰਹੇ ਹਨ। ਬਾਬਾ ਜੀ ਦੇ ਨੀਯਤ ਕੀਤੇ ਹੋਏ ਸਿੰਗਾਰਾ ਸਿੰਘ ਕੋਮਲ ਹੀ ਸਟੇਜ ਸੈਕਟਰੀ ਹਨ। ਗੁਰਦਵਾਰੇ ਦੇ ਪ੍ਰਧਾਨ ਪਿੰਡ ਬੁੜੈਲ ਦੇ ਰਹਿਣ ਵਾਲੇ ਹਨ। ਦਾਸ ਬੇਨਤੀ ਕਰਦਾ ਹੈ ਕਿ ਸ਼ਹੀਦੀ ਗੁਰਦੁਆਰਾ ਬੁੜੈਲ ਵਿਖੇ, ਦਸਵੀਂ ਤੇ ਵਧ ਚੜ੍ਹ ਕੇ ਸੇਵਾ ਕਰਨ ਨਾਲ ਸੰਗਤ ਵਿੱਚ ਆਉਣ ਕਰਕੇ ਚੁਰਾਸੀ ਕੱਟੀ ਜਾਂਦੀ ਹੈ।

ਵਾਹਿਗੁਰੂ ਜੀ ਕਾ ਖਾਲਸਾ,
ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

## ਸੱਚਾ ਸੌਦਾ

ਸੱਚਾ ਸੌਦਾ ਕਰਕੇ ਉਹ ਆ ਗਿਆ
ਸਾਧਾਂ ਨੂੰ ਛਕਾਈਆਂ ਰੋਟੀਆਂ
ਹਾਂ ਜੀ ਬਾਬੇ ਨੇ ਛਕਾਈਆਂ ਰੋਟੀਆਂ
ਬਾਲਾ ਅੱਗੋਂ ਚੂਹੜਕਾਨੇ ਨੂੰ ਜਾਵੇ।
ਆਟਾ ਦਾਲ ਤੇ ਘਿਓ ਲਿਆਂਵੇ
ਲੰਗਰ ਸਾਧਾਂ ਨੂੰ ਰੱਜ ਖੁਆ ਗਿਆ।
ਸਾਧਾਂ ਨੂੰ ................................
ਛੇਤੀ ਛੇਤੀ ਉਹ ਪਿੰਡ ਨੂੰ ਆਏ
ਕਾਲੂ ਬਾਲੇ ਦੇ ਘਰ ਨੂੰ ਜਾਵੇ
ਨਾਨਕ ਮੇਰਾ ਕਿੱਥੇ ਹੈ ਰਹਿ ਗਿਆ।
ਸਾਧਾਂ ਨੂੰ ................................
ਕਾਲੂ ਨਾਨਕ ਨੂੰ ਦੇਵੇ ਝਿੜਕਾਂ
ਬੇਬੇ ਨਾਨਕੀ ਨੇ ਲਈਆਂ ਬਿੜਕਾਂ
ਵੀਹਾਂ ਕੌਡਾਂ ਦਾ ਬਾਬਲ ਕੀ ਹੋ ਗਿਆ।
ਸਾਧਾਂ ਨੂੰ ................................

## ਗੁਰਦੁਆਰਾ ਨਾਨਕ ਸਾਗਰ , ਸੈਕਟਰ 39, ਪਿੰਡ ਬਡਹੇੜੀ, ਨਜ਼ਦੀਕ ਯੂ.ਟੀ. ਚੰਡੀਗੜ੍ਹ

*ਇਥੇ ਕਿਸੇ ਹੋਰ ਪਾਰਟੀ ਦਾ ਪ੍ਰਬੰਧ ਚੱਲ ਰਿਹਾ ਹੈ।*

ਇਹ ਉਹ ਭਾਗਾਂ ਵਾਲਾ ਸਥਾਨ ਹੈ, ਜਿਥੇ ਬਾਬਾ ਨਾਨਕ ਦੇਵ ਜੀ ਮਾਹਾਰਾਜ ਦੇ ਵੱਡੇ ਪੁੱਤਰ ਬਾਬਾ ਸ੍ਰੀ ਚੰਦ ਨੇ ਛੇ ਮਹੀਨੇ ਤੇਰਾਂ ਦਿਨ ਤਪੱਸਿਆ ਕੀਤੀ। ਏਥੇ ਗੁਰੂ ਨਾਨਕ ਦੇਵ ਜੀ ਨੇ ਪਹਿਲਾਂ ਤਿੰਨ ਦਿਨ ਬੈਠ ਕੇ ਦੁਖੀਆਂ ਦੇ ਦੁੱਖ ਸੁਣੇ।

ਦੂਜੇ ਸ਼ਬਦਾਂ ਵਿਚ ਇਹ ਉਹ ਸਥਾਨ ਹੈ, ਜਿਥੇ ਗੁਰੂ ਗੋਬਿੰਦ ਸਿੰਘ ਜੀ ਭੰਗਾਣੀ ਦਾ ਯੁੱਧ ਸਮਾਪਤ ਕਰਕੇ ਕੁਹਣੀ ਸਾਹਿਬ (ਹੁਣ ਇਥੇ ਗੁਰਦੁਆਰਾ ਸਾਹਿਬ ਹੈ) ਤੋਂ ਹੁੰਦੇ ਹੋਏ ਚਾਰ ਦਿਨ ਬਤੀਤ ਕੀਤੇ। ਏਥੇ ਹੁਣ ਬਾਬਾ

ਬਲਵਿੰਦਰ ਸਿੰਘ ਜੀ ੧੯੬੫ ਤੋਂ ਗੁਰਦੁਆਰੇ ਦੀ ਉਸਾਰੀ ਕਰਦੇ ਆ ਰਹੇ ਹਨ। ਗੁਰਦੁਆਰੇ ਦੇ ਦੋ ਨਿਸ਼ਾਨ ਸਾਹਿਬ ਦੂਰੋਂ ਦਿੱਸਦੇ ਹਨ। ਇਸ ਸਥਾਨ ਉੱਤੇ ਹੀ ਸ੍ਰੀ ਮਨੋਹਰ ਪਾਲ ਸਿੰਘ ਅਤੇ ਉਸਦਾ ਪ੍ਰੀਵਾਰ ਸੇਵਾ ਕਰਦਾ ਸੀ। ਬੀਬੀਆਂ ਕੀਰਤਨ ਕਰਦੀਆਂ ਹਨ। ਇਹ ਸਥਾਨ ਪਹਿਲਾਂ ਜੰਗਲ ਜਿਹਾ ਸੀ।

ਚੰਡੀਗੜ੍ਹ ਪ੍ਰਸ਼ਾਸਨ ਨੇ ਇਸ ਨੂੰ ਕਬਜ਼ੇ ਵਿਚ ਨਹੀਂ ਲਿਆ, ਕਿਉਂਕਿ ਉਘੀ ਅਤੇ ਜਾਹਰੀ ਜਗ੍ਹਾ ਹੋਣ ਕਰਕੇ ਛੱਡਣੀ ਪਈ। ਇਥੇ ਹੁਣ ਬਾਬਾ ਬਲਵਿੰਦਰ ਸਿੰਘ ਜੀ ਉਦਮ ਨਾਲ ਹਰ ਐਤਵਾਰ, ਹਰ ਸੰਗਰਾਂਦ ਮੱਸਿਆ ਨੂੰ ਗੁਰਪੁਰਬ ਮਨਾਂਉਂਦੇ ਹਨ, ਗੁਰੂ ਕਾ ਲੰਗਰ ਅਟੁੱਟ ਚਲਦਾ ਹੈ। ਸੰਗਤਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਬਾਬਾ ਜੀ ਐਤਵਾਰ ਨੂੰ ਛੱਡ ਕੇ ਰੋਜ਼ ਰੋਗੀਆਂ ਦੇ ਰੋਗ ਸੁਣਦੇ ਹਨ ਅਤੇ ਦਵਾਈ ਦੀ ਮੁਫ਼ਤ ਸੇਵਾ ਕਰਦੇ ਹਨ। ਏਸ ਅਸਥਾਨ ਤੇ ਤਨ, ਮਨ, ਧਨ ਨਾਲ ਜਿਹੜਾ ਸੇਵਾ ਕਰੇਗਾ, ਉਸ ਦਾ ਮਾਨ, ਸਤਿਕਾਰ ਵਧੇਗਾ ਅਤੇ ਸੱਚੀ ਦਰਗਾਹ ਵਿਚ ਸੁੱਖ ਮਿਲੇਗਾ।

ਬਾਬਾ ਬਲਵਿੰਦਰ ਸਿੰਘ ਦੀ ਪਿੰਡ ਝਾਮਪੁਰ ਨਜ਼ਦੀਕ ਮਲੋਆ, ਹੋਰ ਗੁਰਦੁਆਰਾ ਸਾਹਿਬ ਬਣਵਾ ਰਹੇ ਹਨ।

ਸੰਗਤ ਦਾ ਦਾਸ,
ਸ਼ਿੰਗਾਰਾ ਸਿੰਘ ਕੋਮਲ ਗੁਰਦਾਸਪੁਰੀ
ਪਿੰਡ ਵੈਰੋਨੰਗਲ, ਡਾਕਖਾਨਾ ਰੰਗੜ ਨੰਗਲ,
ਜ਼ਿਲਾ ਗੁਰਦਾਸਪੁਰ

## ਗੁਰਦੁਆਰਾ ਗੁਰੂਆਣਾ ਸਾਹਿਬ

ਇਹ ਗੁਰਦੁਆਰਾ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਸੇਵਕ ਬਾਬਾ ਰਾਮੂ ਜੀ ਨੂੰ ਦਰਸ਼ਨ ਦੇ ਕੇ ਯਾਦਗਾਰ ਕਾਇਮ ਕਰਵਾਈ ਹੈ। ਗੁਰਦੁਆਰਾ ਗੁਰੂਆਣਾ ਸਾਹਿਬ ਬਟਾਲੇ ਤੋਂ ਜਲੰਧਰ ਜਾਣ ਵਾਲੀ ਜੀ.ਟੀ. ਰੋਡ ਤੇ ਸਥਿਤ ਹੈ। ਮਹਿਤੇ ਚੋਕ ਤੋਂ ੨ ੧/੨ ਕਿਲੋਮੀਟਰ ਦੀ ਵਿਥ ਤੇ ਬਟਾਲੇ ਨੂੰ ਜਾਂਦਿਆਂ ਪਿੰਡ ਬੂੜੇ ਨੰਗਲ ਆਉਂਦਾ ਹੈ। ਬੂੜੇ ਨੰਗਲ ਤੋਂ ਪਹਿਲਾਂ ਪਿੰਡ ਵੈਰੋ ਨੰਗਲ ਪੁਰਾਣਾ ਆਉਂਦਾ ਹੈ। ਇਸ ਤੋਂ ਬਾਅਦ ਤਕਰੀਬਨ ਇਕ ਫਰਲਾਂਗ ਤੇ ਗੁਰਦਵਾਰਾ ਗੁਰੂਆਣਾ ਸਥਿਤ ਹੈ।

ਪੁਰਾਣਾ ਵੈਰੋ ਨੰਗਲ ਕਵੀ ਜੀ ਦਾ ਜੱਦੀ ਪਿੰਡ ਹੈ। ਉਹਨਾਂ ਆਪਣੇ ਪਿੰਡ ਅਤੇ ਗੁਰੂ-ਆਣਾ ਸਾਹਿਬ ਬਾਰੇ ਰੋਸ਼ਨੀ ਪਾਈ।

ਬਾਬਾ ਰਾਮੂ ਜੀ ਛੇਵੇਂ ਗੁਰੂ ਜੀ ਵੇਲੇ ਇਸ ਨਗਰ ਦੇ ਭਗਤ ਹੋਏ ਹਨ। ਇਹਨਾ ਨੇ ਕਾਫੀ ਸਮਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੀ ਅਰਾਧਨਾ ਕੀਤੀ। ਗੁਰੂ ਨਾਨਕ ਦੇਵ ਜੀ ਆਪਣੇ ਛੇਵੇਂ ਜਾਮੇ ਵਿਚ ਜਦੋਂ ਆਪਣ ਭਗਤ ਨੂੰ ਮਿਲਣ ਗੁਰੂ ਕੀ ਵਡਾਲੀ ਭਾਵ ਛੇਹਰਟਾ ਸਾਹਿਬ ਤੋਂ ਚੱਲੇ, ਰਸਤੇ ਵਿਚ ਬੋਪਾਰਾਏ, ਚੁਗਾਵਾਂ ਹੁੰਦੇ ਹੁਏ ਸਿੱਧੇ ਆ ਕੇ ਆਪਣੇ ਭਗਤ ਜੀ ਨੂੰ ਮਿਲੇ। ਇਥੇ ਗੁਰੂ ਜੀ ਕੋਈ ਤਿੰਨ ਦਿਨ ਠਹਿਰੇ। ਬਾਬਾ ਜੀ ਦੀ ਸੇਵਾ ਤੇ ਖੁਸ਼ ਹੋਕੇ ਮੀਰੀ-ਪੀਰੀ ਦੇ ਮਾਲਕ ਨੇ ਕਿਹਾ : ਭਗਤ ਜੀ ਖਜ਼ਾਨੇ ਖੁੱਲੇ ਹਨ ਦਰਬਾਰ ਦੇ , ਮੰਗੋ ਜੋ ਮੰਗਦੇ ਹੋ। ਭਗਤ ਜੀ ਨੇ ਕਿਹਾ : ਛਾਇਆ ਦੀ ਜ਼ਰੂਰਤ ਹੈ। ਸਾਹਿਬਾਂ ਨੇ ਆਪਣੇ ਚੋਗੇ ਵਿਚ ਰੋੜ ਪਾ ਕੇ ਛੱਟਾ ਮਾਰਿਆ। ਉਸ ਸਥਾਨ ਤੇ ਬਾਅਦ ਵਿਚ ਬੇਅੰਤ ਬੇਰੀਆਂ ਉੱਗ ਖਲੋਤੀਆਂ। ਗੁਰੂ ਜੀ ਵਰ ਦੇ ਕੇ ਪਿੰਡ ਚੂੰਗੀਆਂ ਅਤੇ ਛੋਪੀਆਂ ਦੇ ਰਸਤੇ ਹੁੰਦੇ ਹੋਏ ਕਸ਼ਮੀਰ ਪਹੁੰਚੇ।

ਉਥੇ ਮਾਤਾ ਭਾਗ ਭਰੀ ਤੋਂ ਚੋਲਾ ਲਿਆ, ਜਿਹੜਾ ਮਾਤਾ ਜੀ ਨੇ ਆਪਣੇ ਹਥਾਂ ਨਾਲ ਕਤ ਕੇ ਤਿਆਰ ਕੀਤਾ ਸੀ। ਗੁਰੂ ਜੀ ਤਿੰਨ ਦਿਨ ਮਾਤਾ ਜੀ ਪਾਸ ਠਹਿਰੇ। ਮਾਤਾ ਜੀ ਦਰਸ਼ਨ ਕਰਕੇ ਸਵਰਗ ਪੁਰੀ ਸਿਧਾਰ ਗਏ। ਬਾਅਦ ਵਿਚ ਗੁਰੂ ਜੀ ਬਾਰਾਂ ਮੂਲੇ ਗਏ। ਉਥੇ ਇਹ ਗੁਰਦਵਾਰਾ ਦਰਿਆ ਜੇਹਲਮ ਦੇ ਕੰਡੇ ਤੇ ਬਣਿਆ ਹੋਇਆ ਹੈ।

ਜਦੋਂ ਮਾਹਾਰਾਜ ਬੰਦੀ-ਛੋੜ ਨੇ ਗਵਾਲੀਅਰ ਦੇ ਕਿਲੇ ਵਿਚੋਂ ੫੨ ਕਲੀਆਂ ਵਾਲਾ ਚੋਲਾ ਪਾ ਕੇ ਪਹਾੜੀ ਰਾਜਿਆਂ ਨੂੰ ਰਿਹਾ ਕਰਵਾ ਕੇ ਆਏ, ਤਾਂ ਦਿੱਲੀ ਅੰਬਾਲਾ ਹੁੰਦੇ ਹੋਏ ਦੋਬਾਰਾ ਆਪਣੇ ਭਗਤ ਜੀ ਨੂੰ ਮਿਲੇ ਅਤੇ ਕਿਹਾ : ਬਾਬਾ ਜੀ ਇਹ ਸਥਾਨ ਤੁਹਾਡੀ ਯਾਦਗਾਰ ਹੋਵੇਗੀ। ਜਿਹੜਾ ਏਥੇ ਆ ਕੇ ਸਰੋਵਰ ਵਿਚ ਇਸ਼ਨਾਨ ਕਰੇਗਾ, ਉਸਦੇ ਰੋਗ ਕੱਟੇ ਜਾਣਗੇ। ਕਈ ਮਾਤਾਵਾਂ ਆਪਣੇ ਸੁੱਕੇ ਬਚਿਆਂ ਨੂੰ ਮਸਿਆ ਤੇ ਇਸ਼ਨਾਨ ਕਰਾਉਂਦੀਆਂ ਹਨ। ਜਦ ਪੁੱਤਰ ਭੜੋਲੇ ਵਰਗਾ ਹੋ ਜਾਂਦਾ ਹੈ, ਫੁਲੀਆਂ ਪਤਾਸੇ ਚੜਾਂਉਦੀਆਂ ਹਨ।

ਏਥੇ ਹਰ ਮਹੀਨੇ ਮਸਿਆ ਲੱਗਦੀ ਹੈ। ਇਸ ਇਲਾਕੇ ਵਿਚ ਸਭ ਤੋਂ ਵੱਡਾ ਇਹ ਗੁਰਦੁਆਰਾ ਗੁਰੂ-ਆਣਾ ਸਾਹਿਬ ਹੈ। ਸ਼ੁਰੂ ਸ਼ੁਰੂ ਵਿਚ ਇਸ ਦੀ ਸੇਵਾ ਬਾਬਾ ਬੜੇ ਥੰਨ ਬਾਬਾ ਬਹਾਦਰ ਸਿੰਘ ਸੇਵਾ ਕਰਿਆ ਕਰਦੇ ਸਨ। ਪਰ ਇਹ ਸਥਾਨ ਬਨਣ ਵੇਲੇ ਬਾਬਾ ਦਰਸ਼ਨ ਸਿੰਘ ਸਪੁੱਤਰ ਬਾਬਾ ਅੱਛਰ ਸਿੰਘ ਜੋ ਨਿਰੰਕਾਰੀਆਂ ਹੱਥੋਂ ਸ਼ਹੀਦੀ ਪ੍ਰਾਪਤ ਕਰ ਗਏ, ਉਹ ਸੇਵਾ ਕਰਦੇ ਸਨ।

ਇਥੇ ਇਹ ਗਲ ਕਰਨੀ ਯੋਗ ਹੋਵੇਗੀ ਕਿ ਗੁਰੂ-ਆਣਾ ਸਾਹਿਬ ਉਹੀ

ਸਥਾਨ ਹੈ ਜੋ ਪੁਰਾਣਾ ਵੈਰੋ-ਨੰਗਲ ਸੀ। ਪਾਕਿਸਤਾਨ ਬਨਣ ਤੋਂ ਪਹਿਲਾਂ ਕਈ ਲੋਕ ਇਸ ਪਿੰਡ ਨੂੰ ਖੁਸਰਿਆਂ ਵਾਲਾ ਕਹਿੰਦੇ ਸਨ, ਕਿਉਂਕਿ ਮੁਸਲਮਾਨ ਲੋਕ ਬਾਹਰੋਂ ਖੁਸਰੇ ਮੰਗਵਾ ਕੇ ਨਚਾਇਆ ਕਰਦੇ ਸਨ। ਪਰ ਇਹ ਗਲਤ ਹੈ। ਪਹਿਲਾਂ ਦੋਹਾਂ ਨਗਰਾਂ ਵਿਚੋਂ ਜਦੋਂ ਕਿਸੇ ਨੇ ਸਵਰਗਪੁਰੀ ਜਾਣਾ ਹੁੰਦਾ, ਤਾਂ ਪਹਿਲਾਂ ਇਕ ਬੇਰੀ ਸੁੱਕ ਜਾਇਆ ਕਰਦੀ ਸੀ। ਜਦ ਕਿਸੇ ਬੱਚੇ ਨੇ ਅਕਾਲ ਪੁਰਖ ਨੂੰ ਪਿਆਰਾ ਹੋਣਾ ਹੁੰਦਾ ਸੀ, ਤਾਂ ਇਕ ਟਾਹਣਾ ਸੁੱਕ ਜਾਇਆ ਕਰਦਾ ਸੀ। ਉਸ ਸੁੱਕੀ ਬੇਰ ਨਾਲ ਹੀ ਸਸਕਾਰ ਕੀਤਾ ਜਾਂਦਾ ਸੀ। ਇਸ ਪਿੰਡ ਦੇ ਪ੍ਰਧਾਨ ਸਤਵੰਤ ਸਿੰਘ ਇਸ ਸਮੇਂ ਸਰਪੰਚ ਹਨ।

ਗੁਰਦੁਆਰਾ ਸਾਹਿਬ ਦੀ ਇਮਾਰਤ ਅਤੇ ਸਰੋਵਰ ਦੀ ਸੇਵਾ ਜਿਨ੍ਹਾਂ ਨੇ ਕਰਵਾਈ ਉਹ ਹਨ: ਸ: ਮੰਗਲ ਸਿੰਘ ਜੀ ਜੋ ਕਵੀ ਜੀ ਦੇ ਤਾਇਆ ਜੀ ਹਨ। ਉਹਨਾਂ ਦੇ ਸਪੁੱਤਰ ਸ: ਨਿਰਮਲ ਸਿੰਘ ਸਾਬਕਾ ਸਰਪੰਚ ਸ: ਸੁੱਖਾ ਸਿੰਘ, ਮੈਨੇਜਰ ਬਟਾਲਾ ਕੋਆਪਰੇਟਿਵ ਬੈਂਕ ਅਤੇ ਹਵਾਲਦਾਰ ਬਲਵੰਤ ਸਿੰਘ ਸੁਰਗਪੁਰੀ ਉਹਨਾਂ ਦਾ ਸਪੁੱਤਰ ਸ: ਸਤਵੰਤ ਸਿੰਘ ਸਰਪੰਚ, ਪ੍ਰਧਾਨ ਅਕਾਲੀ ਦਲ ਸਨ।

ਸ: ਕਿਸ਼ਨ ਸਿੰਘ ਸੁਰਗਪੁਰੀ ਕਵੀ ਜੀ ਦੇ ਪਿਤਾ ਸਨ ਅਤੇ ਸ: ਦੀਦਾਰ ਸਿੰਘ ਸਕੇ ਭਰਾ ਸਨ। ਆਇਆ ਸਿੰਘ ਜੀ, ਬੂਟਾ ਸਿੰਘ , ਤੇਜਾ ਸਿੰਘ, ਬਚਨ ਸਿੰਘ ਢਾਡੀ ਉਹਨਾਂ ਦੇ ਪਿਤਾ ਜਗਤ ਸਿੰਘ , ਤਾਇਆ ਕਰਮ ਸਿੰਘ, ਵੀਰ ਜਗੀਰ ਸਿੰਘ, ਨਰਿੰਜਨ ਸਿੰਘ , ਫੌਜਾ ਸਿੰਘ, ਵੀਰ ਸਿੰਘ, ਗੇਜਾ ਸਿੰਘ, ਦੀਵਾਨ ਸਿੰਘ, ਤੇਜਾ ਸਿੰਘ, ਅਮਰ ਸਿੰਘ ਸ਼ਾਹ, ਉਹਨਾਂ ਦਾ ਪੁੱਤਰ ਕਵੀ ਜੀ ਦਾ ਜਮਾਤੀ ਜਰਨੈਲ ਸਿੰਘ ਸਨ।

ਕਵੀ ਜੀ ਦੇ ਇਕ ਬਾਬਾ ਜੀ ਗੁਰਦਿੱਤ ਸਿੰਘ ਜੀ ਹਨ ਜਿਨਾਂ ਦੇ ਤਿੰਨ ਪੁੱਤਰ ਵੱਡਾ ਮੰਗਲ ਸਿੰਘ , ਜਗੀਰ ਸਿੰਘ ਅਤੇ ਸੁਖਦੇਵ ਸਿੰਘ ਹਨ। ਕਈ ਹੋਰ ਸੱਜਣ ਜਿਨ੍ਹਾਂ ਗੁਰੂਆਣਾ ਸਾਹਿਬ ਨੂੰ ਸਦਾ ਚੜ੍ਹਦੀਆਂ ਕਲਾਂ ਵਿਚ ਰੱਖਿਆ, ਇਹ ਸਾਰੇ ਪਿੰਡ ਦੇ ਸਿੰਘ , ਸਿੰਘਣੀਆਂ ਬਾਬਾ ਰਾਮੂ ਜੀ ਦੀ ਅੰਸ਼ ਵਿਚੋਂ ਸਨ।

*ਮਸਿਆ ਬਾਰੇ ਕਵੀ ਜੀ ਨੇ ਲਿਖਿਆ ਹੈ:*

ਬਾਬੇ ਰਾਮੂ ਦੀ ਸੰਗਤੇ,
ਵੇਖਣ ਆਉਂਦੀ ਦੂਰੋਂ ਜੀ ਮਸਿਆ।
ਵਿਛੜਿਆਂ ਮੇਲ ਕਰਾਵੇ ਜੀ ਸੰਗਤੇ,

ਜਿਹੜੇ ਨਹਾਵਣ ਮਸਿਆ।
ਵਧਦੀ ਜਾਵੇ ਜੀ ਸੰਗਤੇ,
ਦੂਣ ਸਵਾਈ ਮਸਿਆ।
ਰੋਗ ਦੂਰ ਕਰਦੀ ਜੀ ਸੰਗਤੇ,
ਮੌਕੇ ਹਟਾਉਂਦੀ ਜੀ ਮੱਸਿਆ।
ਪੁੱਤਰਾਂ ਦੀ ਦਾਤ ਬਖ਼ਸ਼ੇ ਜੀ ਸੰਗਤੇ,
ਜਿਹੜੇ ਆਵਣ ਮੱਸਿਆ।
ਸੁੱਕਿਆਂ ਨੂੰ ਹਰੇ ਕਰਦੀ ਜੀ ਸੰਗਤੇ,
ਜਿਹੜੇ ਬੱਚੇ ਆਵਣ ਮੱਸਿਆ।
ਝੋਲੀਆਂ ਭਰਦੀ ਜੀ ਸੰਗਤੇ,
ਕਰਮਾਂ ਵਾਲੇ ਨਾਵਣ ਮੱਸਿਆ।
ਕੌਮਲ ਫਤਹਿ ਬੁਲਾਵੇ ਜੀ ਸੰਗਤੇ,
ਗੁਰੂ-ਆਣੇ ਆਈ ਮੱਸਿਆ।



ਪ੍ਰਕਾਸ਼ਕ : ਸ: ਸ਼ਿੰਗਾਰਾ ਸਿੰਘ, ਕੋਮਲ ਪਿੰਡ ਵੈਰੋਨੰਗਲ ਵਾਲੇ
ਮਕਾਨ ਨੰ. ੭੯੭, ਸੈਕਟਰ ੪੧ ਏ, ਚੰਡੀਗੜ੍ਹ
Type setting at : Classic Graphics, 10, Ind. Area-II, Chansigarh